# ਕੌਮ ਦਾ ਕਾਸਦ—ਕਵੀ ਪ੍ਰੀਤਮ ਸਿੰਘ 'ਕਾਸਦ'

*—ਇੰਜ: ਕਰਮਜੀਤ ਸਿੰਘ 'ਨੂਰ',*

ਸਮੁੱਚੇ ਸਿੱਖ ਜਗਤ ਵਿਚ ਜਾਣੀ-ਪਹਿਚਾਣੀ ਅਤੇ ਸਤਿਕਾਰੀ ਸ਼ਖਸੀਅਤ, ਉੱਚੇ-ਸੁੱਚੇ ਜੀਵਨ, ਬੁਲੰਦ ਆਵਾਜ਼ ਅਤੇ ਬੁਲੰਦ ਖ਼ਿਆਲ ਵਾਲੇ ਅਤੇ ਲਗਭਗ ਅੱਧੀ ਸਦੀ ਤੱਕ ਪੰਥਕ ਸਟੇਜਾਂ ਦਾ ਸ਼ਿੰਗਾਰ ਰਹੇ ਪੰਜਾਬੀ ਕਵੀ ਸ: ਪ੍ਰੀਤਮ ਸਿੰਘ 'ਕਾਸਦ' (ਦਿੱਲੀ) ਅੱਜ ਸਾਡੇ ਦਰਮਿਆਨ ਨਹੀਂ ਰਹੇ। 6 ਫ਼ਰਵਰੀ 2008 ਨੂੰ ਉਹ ਸੰਖੇਪ ਬੀਮਾਰੀ ਤੋਂ ਬਾਅਦ ਇਸ ਸੰਸਾਰ ਨੂੰ ਅਲਵਿਦਾ ਆਖ ਗਏ। ਉਨ੍ਹਾਂ ਦੀ ਅੰਤਿਮ ਯਾਤਰਾ ਵਿਚ ਭਾਰੀ ਗਿਣਤੀ ਵਿਚ ਉਨ੍ਹਾਂ ਦੇ ਸਨੇਹੀਆਂ ਅਤੇ ਸਾਕ-ਸੰਬੰਧੀਆਂ ਨੇ ਸ਼ਮੂਲੀਅਤ ਕੀਤੀ। ਉਹ ਆਪਣੇ ਪਿੱਛੇ ਆਪਣੀ ਸੁਪਤਨੀ ਸਰਦਾਰਨੀ ਦਲੀਪ ਕੌਰ ਤੋਂ ਇਲਾਵਾ ਦੋ ਹੋਣਹਾਰ ਸਪੁੱਤਰ ਸ: ਉੱਜਲ ਸਿੰਘ ਅਤੇ ਸ: ਮਨਮੋਹਨ ਸਿੰਘ ਅਤੇ ਚਾਰ ਸਪੁੱਤਰੀਆਂ ਰਾਜਵੰਤ ਕੌਰ, ਜਸਵੀਰ ਕੌਰ, ਮਨਜੀਤ ਕੌਰ ਅਤੇ ਕੰਵਲਜੀਤ ਕੌਰ ਸਮੇਤ ਇਕ ਵੱਡਾ ਪਰਿਵਾਰ ਅਤੇ ਬਹੁਤ ਵੱਡਾ ਕਾਰੋਬਾਰ ਛੱਡ ਗਏ ਹਨ।

ਸ: ਪ੍ਰੀਤਮ ਸਿੰਘ 'ਕਾਸਦ' ਦਾ ਜਨਮ ਸੰਨ 1923 ਈ: ਨੂੰ ਜ਼ਿਲ੍ਹਾ ਜਿਹਲਮ ਪਾਕਿਸਤਾਨ ਵਿਚ ਹੋਇਆ। ਆਪ ਨੇ 1939 ਵਿਚ ਨਨਕਾਣਾ ਸਾਹਿਬ ਤੋਂ ਮੈਟ੍ਰਿਕ ਪਾਸ ਕਰਨ ਉਪਰੰਤ 1951 ਵਿਚ ਪੰਜਾਬ ਯੂਨੀਵਰਸਿਟੀ ਸੋਲਨ (ਪੰਜਾਬ, ਹੁਣ 'ਹਿਮਾਚਲ ਪ੍ਰਦੇਸ਼') ਤੋਂ ਗਿਆਨੀ ਅਤੇ ਬੀ. ਏ. ਪਾਸ ਕੀਤੀ ਅਤੇ ਫਿਰ ਦਿੱਲੀ ਯੂਨੀਵਰਸਿਟੀ ਤੋਂ ਐਮ. ਏ. ਪੰਜਾਬੀ ਕਰਕੇ ਕਵਿਤਾ ਰਾਹੀਂ ਸਮਾਜ ਅਤੇ ਕੌਮ ਨੂੰ ਸਮਰਪਿਤ ਹੋ ਗਏ। ਪੂਰੇ ਪਰਿਵਾਰ ਨੂੰ ਪਾਲਣ, ਪੜ੍ਹਾਉਣ ਲਿਖਾਉਣ ਅਤੇ ਪ੍ਰਵਾਨ ਚੜ੍ਹਾਉਣ ਦੇ ਨਾਲ-ਨਾਲ ਪੰਜਾਬੀ ਮਾਂ-ਬੋਲੀ ਦੀ ਅਣਥੱਕ ਸੇਵਾ ਕੀਤੀ ਅਤੇ ਬਹੁਤ ਸਾਰੀਆਂ ਪੁਸਤਕਾਂ ਸਾਹਿਤ ਦੀ ਝੋਲੀ ਵਿਚ ਪਾਈਆਂ ਜਿਨ੍ਹਾਂ ਵਿਚੋਂ ਵਿਸ਼ੇਸ਼ ਤੌਰ 'ਤੇ ਕਾਵਿ-ਸੰਗ੍ਰਹਿ 'ਆਜ਼ਾਦੀ ਦੀ ਵੇਦੀ ਤੇ', 'ਕੇਸਰੀ ਨਿਸ਼ਾਨ', 'ਜਾਗ ਮਨੁੱਖਤਾ ਜਾਗ', 'ਖੜਗ ਖ਼ਾਲਸਾ', 'ਰੁੱਤਾਂ ਦੇ ਪਰਛਾਵੇਂ' ਅਤੇ 'ਜਾਗੀਰ ਖ਼ਾਲਸਾ' ਤੋਂ ਇਲਾਵਾ ਇਕ ਗ਼ਜ਼ਲ ਸੰਗ੍ਰਹਿ 'ਨਸ਼ਿਆਈਆਂ ਕਾਂਗਾਂ', ਇਕ ਕਹਾਣੀ ਸੰਗ੍ਰਹਿ 'ਨੀਲਮ ਤੇ ਨਿਸ਼ੀ' ਅਤੇ ਇਕ ਮਹਾਂ ਕਾਵਿ 'ਕਾਇਨਾਤ' ਜ਼ਿਕਰਯੋਗ ਹਨ। ਕਾਸਦ ਜੀ ਦਾ ਸਾਰਾ ਪਰਿਵਾਰ ਗੁਰਸਿੱਖੀ ਨਾਲ ਜੁੜਿਆ ਹੋਇਆ ਹੈ ਅਤੇ ਪਰਿਵਾਰ 'ਤੇ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼ ਹੈ। ਦੋਵਾਂ ਸਪੁੱਤਰਾਂ ਦਾ ਦਿੱਲੀ ਅਤੇ ਜਾਪਾਨ ਵਿਚ ਵਿਸ਼ਾਲ ਬਿਜ਼ਨੈੱਸ ਹੈ। ਸਮਾਜ ਸੇਵਾ



ਦੇ ਕਾਰਜਾਂ ਤੋਂ ਛੁੱਟ ਕਵਿਤਾ ਅਤੇ ਕਵੀ ਦਰਬਾਰਾਂ ਦੇ ਰੁਝੇਵਿਆਂ ਦੇ ਬਾਵਜੂਦ ਦਿੱਲੀ ਵਿਚਲੇ ਕਾਰੋਬਾਰ ਦੀ ਦੇਖ-ਰੇਖ ਵੀ ਕਾਸਦ ਜੀ ਆਪ ਕਰਦੇ ਸਨ।

ਅੱਜ ਤੋਂ ਪੰਝੀ-ਤੀਹ ਸਾਲ ਪਹਿਲਾਂ ਜਦੋਂ ਕਵੀ ਦਰਬਾਰਾਂ ਦੀ ਇਕ ਲਹਿਰ ਚੱਲ ਰਹੀ ਸੀ, ਜਿਵੇਂ ਅੱਜਕੱਲ੍ਹ ਕੀਰਤਨ ਦਰਬਾਰਾਂ ਦੀ ਲਹਿਰ ਹੈ, ਉਸ ਸਮੇਂ ਉਹ ਕਵੀ ਦਰਬਾਰ ਸੰਪੂਰਨ ਨਹੀਂ ਸੀ ਸਮਝਿਆ ਜਾਂਦਾ, ਜਿਸ ਵਿਚ ਸ: ਪ੍ਰੀਤਮ ਸਿੰਘ ਕਾਸਦ ਨਾ ਹੋਵੇ। ਇਨ੍ਹਾਂ ਨੇ ਲੰਮਾ ਸਮਾਂ ਆਪਣੇ ਸਮਕਾਲੀ ਸਟੇਜੀ ਕਵੀਆਂ ਸ: ਰਾਮਨਰੈਣ ਸਿੰਘ 'ਦਰਦੀ', ਸ: ਚਰਨ ਸਿੰਘ ਸਫ਼ਰੀ, ਸ: ਇੰਦਰਜੀਤ ਸਿੰਘ 'ਤੁਲਸੀ', ਸ੍ਰੀ ਪ੍ਰਕਾਸ਼ ਸ਼ਿਮਲਵੀ ਆਦਿ ਨਾਲ ਪੰਥਕ ਸਟੇਜਾਂ 'ਤੇ ਧੁੰਮਾਂ ਪਾਈ ਰੱਖੀਆਂ। ਸੰਗਤਾਂ ਵਿਚ ਕਵੀ ਦਰਬਾਰਾਂ ਦੀ ਖਿੱਚ ਇੰਨੀ ਸੀ ਕਿ ਕਈ ਕਈ ਵਾਰ ਕਵਿਤਾਵਾਂ ਦੇ ਦੋ-ਦੋ ਤਿੰਨ-ਤਿੰਨ ਦੌਰ ਚਲਦੇ ਅਤੇ ਕਈ ਵਾਰ ਤਾਂ ਅੰਮ੍ਰਿਤ ਵੇਲੇ ਤੱਕ ਕਵੀ ਦਰਬਾਰ ਚਲਦਾ ਰਹਿੰਦਾ ਅਤੇ ਉਪਰੰਤ ਆਸਾ ਕੀ ਵਾਰ ਸ਼ੁਰੂ ਹੋ ਜਾਂਦੀ। ਆਪ ਸ੍ਰੀ ਦਸਮੇਸ਼ ਇੰਟਰਨੈਸ਼ਨਲ ਪੰਜਾਬੀ ਕਵੀ ਸਭਾ ਦੇ ਸਰਪ੍ਰਸਤ ਵੀ ਸਨ।

ਸਿੱਖ ਕੌਮ ਦਾ ਕੁਰਬਾਨੀਆਂ ਭਰਿਆ ਇਤਿਹਾਸ, ਦੇਸ਼ ਪਿਆਰ ਦਾ ਜਜ਼ਬਾ, ਕੌਮ ਦੀ ਚੜ੍ਹਦੀ ਕਲਾ, ਸਰਬੱਤ ਦਾ ਭਲਾ, ਪੰਥਕ ਪਿਆਰ, ਅਣਖ ਲਈ ਜੂਝ ਮਰਨਾ, ਲੋਕ ਸੇਵਾ ਅਤੇ ਕੌਮ ਪ੍ਰਸਤੀ ਉਨ੍ਹਾਂ ਦੀ ਤਿਖੇਰੀ ਅਤੇ ਅਣਖੀਲੀ ਲੇਖਣੀ ਦਾ ਮੁੱਖ ਉਦੇਸ਼ ਰਿਹਾ। ਕਾਸਦ ਜੀ ਨੇ ਆਪਣੇ ਕਾਵਿ ਸਫ਼ਰ ਵਿਚ ਖ਼ੂਬਸੂਰਤ ਪੰਜਾਬੀ ਕਵਿਤਾ ਰਾਹੀਂ ਮਾਂ ਬੋਲੀ ਅਤੇ ਸਾਹਿੱਤ ਦੀ ਸੇਵਾ ਬਦਲੇ ਸਮੇਂ-ਸਮੇਂ ਵੱਖ-ਵੱਖ ਸੰਸਥਾਵਾਂ ਤੋਂ ਬੇਅੰਤ ਮਾਣ ਸਨਮਾਨ ਅਤੇ ਪੁਰਸਕਾਰ ਪ੍ਰਾਪਤ ਕੀਤੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਵੀ ਆਪ ਨੂੰ ਸ਼੍ਰੋਮਣੀ ਕਵੀ ਵਜੋਂ ਸਨਮਾਨਿਤ ਕੀਤਾ ਗਿਆ। ਕਾਸਦ ਜੀ ਦੀ ਸਮੁੱਚੀ ਧਾਰਮਿਕ ਜੀਵਨ ਸ਼ੈਲੀ ਅਤੇ ਖ਼ੂਬਸੂਰਤ ਜਜ਼ਬਾਤੀ ਕਾਵਿ ਸ਼ੈਲੀ ਤੋਂ ਸੱਚੀ ਸੁੱਚੀ ਅਤੇ ਸੁਚੱਜੀ ਸੇਧ ਲਈ ਜਾ ਸਕਦੀ ਹੈ। ਆਪਣੀਆਂ ਬੇਮਿਸਾਲ ਪ੍ਰਾਪਤੀਆਂ ਅਤੇ ਯੋਗਦਾਨ ਸਦਕਾ ਕਾਸਦ ਦਾ ਨਾਂਅ ਸਦਾ ਜ਼ਿੰਦਾ ਰਹੇਗਾ।

# ਗੁਰੂ ਗ੍ਰੰਥ ਜਿਹਾ ਗੁਰੂ ਕਿਹੜਾ ਹੈ ਜਹਾਨ ਤੇ...

ਰੱਬ ਦੇ ਪੁਜਾਰੀਓ, ਸਪੋਲੀਆਂ ਦੀ ਪੂਜਾ ਕਰੋ,
ਇਹਦੇ ਨਾਲੋਂ ਚੰਗੈ, ਦੀਵਾ ਬਾਲੋ ਸ਼ਮਸ਼ਾਨ ਤੇ।
ਸ਼ੇਰਾਂ ਦਾ ਸਰੂਪ ਲੈ ਕੇ, ਭੇਡਾਂ ਵਾਲੀ ਚਾਲ ਚੱਲੋ,
ਵੱਟਾ ਨਾ ਲਗਾਉ, ਪੰਥ ਖ਼ਾਲਸੇ ਦੀ ਸ਼ਾਨ ਤੇ।
ਖ਼ਾਲਸੇ ਦਾ ਇਕੋ ਇਕ, ਹਾਜ਼ਰਾ ਹਜ਼ੂਰ ਗੁਰੂ,
ਜਿਸ ਦੀ ਹੈ ਮਹਿਮਾ, ਤਿੰਨਾਂ ਲੋਕਾਂ ਦੀ ਜ਼ਬਾਨ ਤੇ।
ਦਸਵੇਂ ਹਜ਼ੂਰ ਨੇ ਹਜ਼ੂਰ ਸਾਹਿਬ ਥਾਪਿਆ ਏ,
ਆਪ ਗੁਰੂ ਗ੍ਰੰਥ ਸਾਹਿਬ, ਗੁਰੂ ਦੇ ਸਥਾਨ ਤੇ
ਫੇਰ ਵੀ ਕਈ ਅੰਨ੍ਹੇ-ਬੋਲੇ ਮੂਰਖਾਂ ਦੇ ਟੋਲੇ,
ਛੱਡ ਸ਼ਮਾਂ ਨੂੰ ਪਏ ਟੇਕਦੇ ਨੇ, ਮੱਥੇ ਸ਼ਮਾਂਦਾਨ ਤੇ।
ਐਵੇਂ ਲੋਕੀਂ ਭਟਕਦੇ ਪਾਖੰਡੀਆਂ ਦੇ ਡੇਰਿਆਂ ਤੇ,
ਗੁਰੂ ਗ੍ਰੰਥ ਜਿਹਾ ਗੁਰੂ, ਕਿਹੜਾ ਏ ਜਹਾਨ ਤੇ?

ਗੁਰੂ ਬਿਨਾਂ ਗਤ ਨਹੀਂ ਜੇ, ਲੱਜ ਨਹੀਂ ਜੇ, ਪਤ ਨਹੀਂ ਜੇ
ਜ਼ਿੰਦਗੀ ਦਾ ਤੱਤ ਨਹੀਂ ਜੇ, ਸੱਤ ਜਾਣੋ ਪਿਆਰਿਓ।
ਪੀੜਤਾਂ ਦੀ ਪੀੜ ਹਰੇ, ਤਲੀ ਉੱਤੇ ਸੀਸ ਧਰੇ,
ਸੇਵਕਾਂ ਲਈ ਜੂਝ ਮਰੇ, ਐਸਾ ਗੁਰੂ ਧਾਰਿਉ।
ਗੁਰੂ ਜਿਹੜਾ ਨੂਰ ਦੇਵੇ, ਜਿੰਦ ਨੂੰ ਸਰੂਰ ਦੇਵੇ,
ਖਿੰਗਰਾਂ ਨੂੰ ਬੂਰ ਦੇਵੇ, ਉਹਨੂੰ ਨਾ ਵਿਸਾਰਿਉ।
ਆਤਮਾ ਨੂੰ ਰੰਗ ਦੇਵੇ, ਜਿਊਣ ਦੀ ਉਮੰਗ ਦੇਵੇ,
ਸਾਥ ਅੰਗ ਸੰਗ ਦੇਵੇ, ਉਸ ਨੂੰ ਚਿਤਾਰਿਉ।
ਐਸਾ ਗੁਰੂ ਦਸਵੇਂ ਹਜ਼ੂਰ ਸਾਨੂੰ ਬਖਸ਼ਿਆ ਏ,
ਰਖੀਏ ਭਰੋਸਾ ਕਿਉਂ ਨਾ ਸੱਚੇ ਸੁਲਤਾਨ ਤੇ?
ਐਵੇਂ ਲੋਕੀਂ ਭਟਕਦੇ ਪਾਖੰਡੀਆਂ ਦੇ ਡੇਰਿਆਂ ਤੇ,
ਗੁਰੂ ਗ੍ਰੰਥ ਜਿਹਾ ਗੁਰੂ ਕਿਹੜਾ ਏ ਜਹਾਨ ਤੇ?

ਮੰਨੂੰ ਜਦੋਂ ਦਾਤਰੀ ਦੇ ਵਾਂਗ ਸਾਨੂੰ ਵੱਢਦਾ ਸੀ,
ਉਦੋਂ ਕਿਹੜਾ ਗੁਰੂ ਸਾਡੇ ਦੁੱਖਾਂ ਦਾ ਭਾਈਵਾਲ ਸੀ।
ਬੀ. ਟੀ. ਦੀਆਂ ਡਾਂਗਾਂ ਤੇ ਗੋਲੀਆਂ ਦੇ ਮੀਂਹ ਵੇਲੇ,
ਕਿਹੜਾ ਇਹਨਾਂ ਦੰਭੀਆਂ, ਪਾਖੰਡੀਆਂ 'ਚੋਂ ਨਾਲ ਸੀ।
ਚਰਖੜੀਆਂ ਤੇ ਚੜ੍ਹੇ ਅਸੀਂ, ਜੰਡਾਂ ਨਾਲ ਸੜੇ ਅਸੀਂ,



ਭੱਠੀਆਂ 'ਚ ਕੜ੍ਹੇ ਅਸੀਂ, ਕਿਸ ਦਾ ਕਮਾਲ ਸੀ।
ਉਦੋਂ ਇਹੋ ਗੁਰੂ ਦਸਾਂ ਗੁਰਾਂ ਦੀ ਰੂਹਾਨੀ ਜੋਤ,
ਸੱਚ ਦੀ ਨੂਰਾਨੀ ਜੋਤ, ਪੰਥ ਤੇ ਦਿਆਲ ਸੀ।
ਕਿਉਂ ਨਾ ਐਸੇ ਸ਼ਬਦ ਰੂਪ ਗੁਰੂ ਤੋਂ ਅਸੀਸ ਲਈਏ,
ਝੰਡੇ ਜਿਹਦੇ ਝੁਲਦੇ ਨੇ ਜ਼ਮੀਨ ਅਸਮਾਨ ਤੇ।
ਐਵੇਂ ਲੋਕੀਂ ਭਟਕਦੇ ਪਾਖੰਡੀਆਂ ਦੇ ਡੇਰਿਆਂ ਤੇ,
ਗੁਰੂ ਗ੍ਰੰਥ ਜਿਹਾ ਗੁਰੂ ਕਿਹੜਾ ਏ ਜਹਾਨ ਤੇ?

ਗੁਰੂ ਰਾਮਦਾਸ ਸੱਚੇ ਪਾਤਸ਼ਾਹ ਦੀ ਨਗਰੀ 'ਚ,
ਨੰਗਾ ਨਾਚ ਨਚਦੀ ਰਹੀ ਚੌਂਕੜੀ ਚੰਡਾਲਾਂ ਦੀ।
ਬਾਣੀ ਦੇ ਰਸੀਲੇ ਸਿੰਘਾਂ ਸਾਰਿਆਂ ਨਿਹੱਥਿਆਂ ਤੇ,
ਗੋਲੀਆਂ ਚਲਾਉਂਦੀ ਰਹੀ ਇਹ ਜੁੰਡਲੀ ਕਲਾਲਾਂ ਦੀ।
ਸਿੱਖੀ ਦੇ ਪਤੰਗਿਆਂ ਦੇ ਨਸ਼ੇ ਨੂੰ ਨਾ ਤੋੜ ਸਕੀ,
ਨਰਕਧਾਰੀ ਟੋਲੀ ਇਹ ਵਿਦੇਸ਼ ਦੇ ਦਲਾਲਾਂ ਦੀ।
ਸੋਲਾਂ-ਸੋਲਾਂ ਗੋਲੀਆਂ ਨੂੰ ਖਾ ਕੇ ਵੀ ਨਾ ਭੁੱਖ ਲੱਥੀ,
ਕੌਮ ਦੇ ਸ਼ਹੀਦਾਂ ਮਾਤਾ ਗੁਜਰੀ ਦੇ ਲਾਲਾਂ ਦੀ।
ਕੌਮ ਦੇ ਸ਼ਹੀਦੀ ਇਤਿਹਾਸ ਨੂੰ ਦੁਹਰਾ ਕੇ ਫੇਰ,
ਚਾੜ੍ਹ ਗਏ ਨੇ ਸੂਹਾ ਰੰਗ ਕੇਸਰੀ ਨਿਸ਼ਾਨ ਤੇ।
ਐਵੇਂ ਲੋਕੀਂ ਭਟਕਦੇ ਪਾਖੰਡੀਆਂ ਦੇ ਡੇਰਿਆਂ ਤੇ,
ਗੁਰੂ ਗ੍ਰੰਥ ਜਿਹਾ ਗੁਰੂ ਕਿਹੜਾ ਏ ਜਹਾਨ ਤੇ?

ਆ ਗਿਆ ਜ਼ਮਾਨਾ ਫੇਰ ਕੂੜ ਤੇ ਕੁਸੱਤ ਵਾਲਾ,
ਮੇਲੇ ਲੱਗੇ ਰਹਿੰਦੇ ਠੱਗਾਂ ਵਗਾਂ ਦੀ ਦੁਕਾਨ ਤੇ।
ਕਾਮ ਦੇ ਵਪਾਰੀ ਗੁਰੂ, ਮਾਇਆ ਦੇ ਪੁਜਾਰੀ,
ਡੰਗ ਮਾਰਦੇ ਨੇ ਸੱਪਾਂ ਵਾਂਗੂੰ, ਸੇਵਕਾਂ ਦੀ ਜਾਨ ਤੇ।
ਸੇਵਕਾਂ ਦੇ ਅੱਗੇ-ਅੱਗੇ, ਦਾਸੀਆਂ ਦੇ ਪਿੱਛੇ-ਪਿੱਛੇ,
ਨਚਦੇ ਸ਼ਰਾਬੀ ਗੁਰੂ ਤਬਲੇ ਦੀ ਤਾਨ ਤੇ।
ਸਾੜਨੇ ਨੇ ਪੈਣੇ ਸਾਨੂੰ ਫੇਰ ਇਹ 'ਮਸੰਦ' ਲੋਕ,
ਮਾਰਦੇ ਨੇ ਚੋਟ ਜਿਹੜੇ ਗੁਰ ਸਿੱਖੀ ਦੇ ਨਿਸ਼ਾਨ ਤੇ।
ਜਾਣਦਾ ਏ ਜੱਗ ਸਾਰਾ, ਸਿੱਖੀ ਦਿਆਂ ਆਸ਼ਕਾਂ ਨੂੰ,
ਲੱਖ ਵਾਰੀ ਜੰਗ ਜਿੱਤੇ, ਜੰਗ ਦੇ ਮੈਦਾਨ ਤੇ।
ਐਵੇਂ ਲੋਕੀਂ ਭਟਕਦੇ ਪਾਖੰਡੀਆਂ ਦੇ ਡੇਰਿਆਂ ਤੇ,
ਗੁਰੂ ਗ੍ਰੰਥ ਜਿਹਾ ਗੁਰੂ ਕਿਹੜਾ ਏ ਜਹਾਨ ਤੇ?

# ਮੈਂ ਅੰਧੁਲੇ ਕੀ ਟੇਕ

ਗੁਰੂਆਂ ਦਾ ਗੁਰੂ ਸੱਚੇ ਪਾਤਸ਼ਾਹਾਂ ਦਾ ਪਾਤਸ਼ਾਹ,
ਸ਼ਬਦ-ਰੂਪ ਗੁਰੂ ਮੇਰਾ, ਨੂਰ ਦਾ ਮੈਖ਼ਾਨਾ ਏ।
ਆਦਿ ਤੇ ਜੁਗਾਦਿ ਸੱਚ, ਹੈ ਭੀ ਸੱਚ, ਹੋਸੀ ਸੱਚ,
ਵਾਹਿਗੁਰੂ ਦੇ ਆਸ਼ਕਾਂ ਦੀ ਪ੍ਰੀਤ ਦਾ ਤਰਾਨਾ ਏ।
ਤਰਾਨਾ ਏ ਪਿਆਰ ਵਾਲਾ, ਨਾਮ ਦੇ ਖੁਮਾਰ ਵਾਲਾ,
ਇਕ ਇਕ ਸ਼ਬਦ ਇਹਦਾ ਗਿਆਨ ਦਾ ਪੈਮਾਨਾ ਏ।
ਨਿਮਾਣਿਆਂ, ਨਿਉਟਿਆਂ, ਨਿਗੱਤਿਆਂ, ਨਿਪੱਤਿਆਂ,
ਨਿਧਿੱਰਿਆਂ, ਨਿਘੱਰਿਆਂ ਦਾ ਇਹੋ ਆਸ਼ਿਆਨਾ ਏ।

ਤਾਹੀਓਂ ਤਾਂ ਜ਼ਮਾਨਾ ਆਖੇ, ਆਪਣਾ ਬਿਗਾਨਾ ਆਖੇ,
ਇਹੋ ਦਰ ਜਿਥੇ ਨਾ ਕੋਈ ਵੈਰੀ ਨਾ ਬਿਗਾਨਾ ਏ।
ਦਸਵੇਂ ਹਜ਼ੂਰ ਜਿਹਨੂੰ ਥਾਪਿਐ ਮਹਾਨ ਗੁਰੂ,
ਗੁਰੂਆਂ ਦੀ ਜੋਤ ਅਤੇ ਬਾਣੀ ਦਾ ਖ਼ਜ਼ਾਨਾ ਏ।

ਅੰਬਰਾਂ ਤੋਂ ਉਤਰੀ ਅਕਾਲ ਦੀ ਅਕਾਲੀ ਬਾਣੀ,
ਲੋਕਾਂ ਦੀ ਜ਼ਬਾਨ ਵਿਚ ਗੁਰਾਂ ਨੇ ਉਚਾਰੀ ਏ।
ਪਹਿਲੀ ਪਾਤਸ਼ਾਹੀ, ਦੂਜੀ, ਤੀਜੀ, ਚੌਥੀ, ਪੰਜਵੀਂ,
ਤੇ ਬਾਣੀ ਨੌਂਵੇਂ ਪਾਤਸ਼ਾਹ ਦੀ ਇਕੋ ਥਾਂ ਸ਼ਿੰਗਾਰੀ ਏ।
ਬਾਣੀ ਨਾਲ ਬਾਣੀ ਉਨ੍ਹਾਂ ਸੰਤਾਂ ਦੀ ਵੀ ਜੋੜ ਦਿੱਤੀ,
ਪ੍ਰਭੂ ਪਿਆਰ ਵਾਲੀ ਜਿਨ੍ਹਾਂ ਆਰਤੀ ਉਤਾਰੀ ਏ।
ਸ਼ਬਦ ਰੂਪ ਮੋਤੀਆਂ ਦੀ ਗੁੰਦ ਗੁੰਦ, ਲੜੀ ਲੜੀ,
ਗੁਰੂ ਜੀ ਦੇ ਦਾਸ 'ਗੁਰਦਾਸ' ਨੇ ਸੰਵਾਰੀ ਏ।
ਬੋਲੀ ਭਾਵੇਂ ਵੱਖਰੀ, ਬੁਲਾਰੇ ਵੀ ਨੇ ਵੱਖਰੇ,
ਪਰ ਇਕੋ ਮਹਾਂਨੂਰ ਦੀ ਉਪਾਸ਼ਨਾ ਨਿਸ਼ਾਨਾ ਏ।
ਸਭੋ ਬੋਲੋ ਧੰਨ ਧੰਨ ਧੰਨ ਗੁਰੂ ਗ੍ਰੰਥ ਸਾਹਿਬ,
ਗੁਰੂਆਂ ਦੀ ਜੋਤ ਅਤੇ ਬਾਣੀ ਦਾ ਖ਼ਜ਼ਾਨਾ ਏ।

ਬੇੜਾ ਰਾਮ ਨਾਮ ਵਾਲਾ, ਆਤਮਾ ਦੇ ਗਿਆਨ ਵਾਲਾ,
ਪ੍ਰਭੂ ਦੇ ਧਿਆਨ ਦਾ ਬਣਾਇਆ ਨੂਰ ਪੰਜਵੇਂ।
ਲੱਖਾਂ ਹੀਰੇ ਮੋਤੀਆਂ ਜਵਾਹਰਾਂ ਲਾਲਾਂ ਪੰਨਿਆਂ ਨੂੰ,
ਪੰਨੇ ਪੰਨੇ ਪੰਨੇ ਤੇ ਜੜਾਇਆ ਨੂਰ ਪੰਜਵੇਂ।



ਰੂਹਾਂ ਦਾ ਦੁਮੇਲ, ਮਿੱਠੇ ਰਾਗਾਂ ਦਾ ਸੁਮੇਲ,
ਕਾਵਿ-ਕਲਾ ਦੀ ਹਮੇਲ ਨੂੰ ਸਜਾਇਆ ਨੂਰ ਪੰਜਵੇਂ।
ਪਦਿਆਂ, ਸਲੋਕਾਂ, ਛੰਦਾਂ, ਪਉੜੀਆਂ, ਸਵੱਈਆਂ ਵਿਚ,
ਗਿਆਨ ਦੀਆਂ ਕੂਲਾਂ ਨੂੰ ਮਿਲਾਇਆ ਨੂਰ ਪੰਜਵੇਂ।

ਕਲਯੁਗੀ ਜੀਵਾਂ ਲਈ ਇਹ ਨਾਮ ਦਾ ਜਹਾਜ਼,
ਮੇਰੇ ਸ਼ਹਿਨਸ਼ਾਹ ਸ਼ਹੀਦ ਦਾ ਮਹਾਨ ਨਜ਼ਰਾਨਾ ਏ।
ਸਾਰਿਆਂ ਦਾ ਸਾਂਝਾ ਤੇ ਪਿਆਰਾ ਗੁਰੂ ਗ੍ਰੰਥ ਸਾਹਿਬ,
ਗੁਰੂਆਂ ਦੀ ਜੋਤ ਅਤੇ ਬਾਣੀ ਦਾ ਖ਼ਜ਼ਾਨਾ ਏ।

ਮਾਖਿਉਂ ਤੋਂ ਮਿੱਠੀ ਮਿੱਠੀ, ਮੱਖਣਾਂ ਤੋਂ ਠੰਡੀ ਠੰਡੀ,
ਚਾਨਣੀ ਤੋਂ ਉਜਲੀ ਇਹ ਬਾਣੀ ਤਾਂ ਇਲਾਹੀ ਏ।
ਤੂੰ ਹੀ, ਤੂੰ ਹੀ, ਤੂੰ ਹੀ, ਇਕੋ ਕੰਤ ਨੂੰ ਧਿਆਉਂਦੀਆਂ,
ਰਿਝਾਉਂਦੀਆਂ, ਸੁਹਾਗਣਾਂ ਦੇ ਪ੍ਰੇਮ ਦੀ ਕਮਾਈ ਏ।
ਹਰੀ ਜੀ ਦੇ ਮੰਦਰੀਂ ਸਜਾ ਕੇ ਗੁਰਾਂ ਆਦਿ ਬੀੜ,
ਸੇਵਾ ਬਾਬਾ ਬੁੱਢਾ ਜੀ ਦੀ ਝੋਲੀ ਵਿਚ ਪਾਈ ਏ।
ਗੁਰੂ ਦੀ ਵਜ਼ੀਰੀ ਪਹਿਲੀ, ਬੰਦ ਬੰਦ ਬੰਦ,
ਕਟਵਾਉਣ ਵਾਲੇ ਸਿੰਘ ਦੇ ਨਸੀਬਾਂ ਵਿਚ ਆਈ ਏ।

ਜ਼ਿੰਦਗੀ ਦਾ ਚਾਉ ਏਥੇ, ਸੁਰਤ ਦਾ ਟਿਕਾਉ ਏਥੇ,
ਤਾਹੀਉਂ ਤਾਂ ਜਹਾਨ ਸਾਰਾ ਏਸ ਦਾ ਦਿਵਾਨਾ ਏ।
ਲੋਕ ਪ੍ਰਲੋਕ ਜਿਹਦੇ ਦੱਰ ਤੇ ਸੁਹੇਲੇ ਹੋਣ,
ਗੁਰੂਆਂ ਦੀ ਜੋਤ ਅਤੇ ਬਾਣੀ ਦਾ ਖ਼ਜ਼ਾਨਾ ਏ।
ਜੁਗੋ ਜੁਗ ਅਟੱਲ, ਇਹ ਗਿਆਨ ਦਾ ਮਹਾਨ ਰਵੀ,
ਕਿਰਨ ਕਿਰਨ ਕਿਰਨ ਜਿਹਦੀ ਚੀਰਦੀ ਹਨੇਰਾ ਏ।
ਸੱਚ ਖੰਡੋਂ ਨਿਕਲੀ ਰੂਹਾਨੀ ਤੇ ਲਾਸਾਨੀ ਗੰਗਾ,
ਲਹਿਰ ਲਹਿਰ ਲਹਿਰ ਜਿਹਦੀ ਨੂਰ ਦਾ ਸਵੇਰਾ ਏ।
ਏਥੇ ਨਿਤ ਕੋਰੀਆਂ ਕੰਵਾਰੀਆਂ ਅਨੇਕ ਜਿੰਦਾਂ,
ਨਾਮ ਦੇ ਮਜੀਠੇ ਰੰਗ ਰੰਗਦਾ ਚਿਤੇਰਾ ਏ।
ਏਥੇ ਨਾ ਕੋਈ ਤੇਰ ਮੇਰ, ਵੱਲ ਛੱਲ, ਹੇਰ ਫੇਰ,
ਜ਼ਾਤ ਪਾਤ ਰਹਿਤ ਇਹ ਮਨੁੱਖਤਾ ਦਾ ਡੇਰਾ ਏ।

ਸਤਿਨਾਮ ਬੋਲਦੇ, ਤੇ ਤੇਰਾ ਤੇਰਾ ਤੋਲਦੇ,
ਅਕਾਲ ਦਿਆਂ ਮੋਦੀਆਂ ਦਾ ਇਹੋ ਮੋਦੀਖ਼ਾਨਾ ਏ।
ਭਰ ਭਰ ਝੋਲੀਆਂ ਲੈ ਜਾਏ ਜਿਥੋਂ ਜੱਗ ਸਾਰਾ,
ਗੁਰੂਆਂ ਦੀ ਜੋਤ ਅਤੇ ਬਾਣੀ ਦਾ ਖ਼ਜ਼ਾਨਾ ਏ।

-o-

## ਅਸੀਂ ਹਾਂ ਖ਼ਾਲਸੇ

ਅਸੀਂ ਹਾਂ ਖ਼ਾਲਸੇ, ਦਸਮੇਸ਼ ਦੀ ਸ਼ਮਸ਼ੀਰ ਦੇ ਸ਼ੋਹਲੇ,
ਜਦੋਂ ਉਠੇ ਤਾਂ ਬੱਦਲ ਜ਼ੁਲਮ ਦੇ ਸੜ ਕੇ ਸੁਆਹ ਹੋ ਗਏ।
ਇਹ ਉਸ ਖੰਡੇ ਦੀ ਬਰਕਤ ਹੈ, ਜੀਹਦੇ ਅੰਮ੍ਰਿਤ ਨੂੰ ਪੀ ਪੀ ਕੇ,
ਅਸੀਂ ਲੋਹ-ਪੁਰਸ਼ ਬਣ ਕੇ ਜ਼ਿੰਦਗੀ ਦੇ ਰਹਿਨੁਮਾ ਹੋ ਗਏ।
ਅਸੀਂ ਉਹ ਖ਼ਾਲਸੇ, ਜੋ 'ਮੀਰਮੰਨੂੰ' ਤੋਂ ਨਾ ਮੁਕ ਸਕੇ,
ਸ਼ਮਾਂ ਸੀਨੇ 'ਚ ਜਲਦੀ ਰਹੀ, ਧੜਾਂ ਤੋਂ ਸਿਰ ਜੁਦਾ ਹੋ ਗਏ।
ਅਸੀਂ ਉਹ ਸੂਰਮੇ, ਜੋ 'ਮੱਸੇ ਰੰਘੜਾਂ' ਜਹੇ ਸ਼ੈਤਾਨਾਂ ਦੇ,
ਸਿਰਾਂ ਨੂੰ ਵੱਢ ਕੇ ਆਪਣੇ ਹਰੀਮੰਦਰ ਦੀ ਰਾਹ ਹੋ ਗਏ।

ਅਸੀਂ ਹਾਂ ਖ਼ਾਲਸੇ, ਲੱਖ ਟੁਕੜੇ ਕਰ ਕੇ ਲੱਖਾਂ ਫ਼ੌਜਾਂ ਦੇ,
ਗੜ੍ਹੀ-ਚਮਕੌਰ ਵਿਚ, ਦੁਸ਼ਮਨ ਦਲਾਂ ਲਈ 'ਕਰਬਲਾ' ਹੋ ਗਏ।
ਭਲਾ ਦੁਸ਼ਮਨ ਦੀਆਂ ਫ਼ੌਜਾਂ ਦੀ ਕੀ ਗੱਲ ਕਰ ਰਿਹੈਂ 'ਕਾਸਦ'
ਅਸਾਂ ਚੁੱਕੀ ਨਜ਼ਰ ਤਾਂ ਮੌਤ ਦੇ ਲਸ਼ਕਰ ਫ਼ਨਾਹ ਹੋ ਗਏ।

ਅਸੀਂ ਹਾਂ ਖ਼ਾਲਸੇ, ਦਸਮੇਸ਼ ਦੀ ਉਸ ਤੇਗ਼ ਦੇ ਵਾਰਸ,
ਜਿਨੂੰ ਸਿਰ ਦੇ ਕੇ ਅੰਮ੍ਰਿਤ ਦੀ ਅਲੌਕਿਕ ਦਾਤ ਲੈ ਆਏ।
ਅਸੀਂ ਸਦੀਆਂ ਤੋਂ ਪਿਆਸੀ ਮਰ ਰਹੀ ਦਾਸੀ ਮਨੁੱਖਤਾ ਨੂੰ,
ਪਿਲਾ ਕੇ ਪਹੁਲ-ਖੰਡੇ ਦੀ ਨਵੀਂ ਹਯਾਤ ਲੈ ਆਏ।
ਅਸੀਂ ਹਾਂ ਖ਼ਾਲਸੇ, ਸੂਰਜ ਦੀਆਂ ਕਿਰਨਾਂ ਤੋਂ ਵੀ ਤਿੱਖੇ,
ਸਿਆਹ ਕਾਲੇ ਗਗਨ ਨੂੰ ਚੀਰ ਕੇ ਪਰਭਾਤ ਲੈ ਆਏ।
ਅਸੀਂ ਸਤਲੁਜ-ਨਦੀ ਵਿਚ ਰੋਹੜ ਕੇ ਸਭ ਜਾਤਾਂ ਪਾਤਾਂ ਨੂੰ,
ਇਕੋ ਬਾਟੇ 'ਚੋਂ ਛਕ ਕੇ, ਏਕਤਾ ਦੀ ਜ਼ਾਤ ਲੈ ਆਏ।

ਅਸੀਂ ਹਾਂ ਖ਼ਾਲਸੇ ਗੋਬਿੰਦ ਸਿੰਘ ਦੀ ਅੱਖ ਦੇ ਮੋਤੀ,
ਗੁਰੂ ਦੇ ਪੰਜ ਪਿਆਰੇ, ਪੰਥ ਦੇ ਮਹਿਮਾਰ ਥਾਪੇ ਗਏ।



ਅਨੇਕਾਂ ਸਹਿਜਧਾਰੀ ਪੀ ਕੇ ਅੰਮ੍ਰਿਤ ਸਿੰਘ ਸਜਦੇ ਗਏ,
ਸਜਾ ਕੇ ਪੰਜ ਕੱਕੇ ਪੰਥ ਦੀ ਗੁਲਜ਼ਾਰ ਥਾਪੇ ਗਏ।
ਅਸੀਂ ਤਾਂ ਜੰਮਦਿਆਂ ਦੀ ਆਸ਼ਕੀ ਤੇ ਰਾਜ ਕੀਤਾ ਏ,
ਤਾਹੀਉਂ ਕੁਰਬਾਨੀਆਂ ਦੀ ਫ਼ੌਜ ਦੇ ਸਾਲਾਰ ਥਾਪੇ ਗਏ।
ਸ਼ਮਾਂ ਤੇ ਸੜ ਮਰਨ ਵਾਲੇ ਪਤੰਗੇ ਝੂਮ ਕੇ ਨੱਚੇ,
ਗੁਰੂ ਦੇ ਖ਼ਾਲਸੇ ਉਹਨਾਂ ਦੇ ਵੀ ਸਰਦਾਰ ਥਾਪੇ ਗਏ।

ਅਸੀਂ ਹਾਂ ਖ਼ਾਲਸੇ ਸੇਵਾ ਤੇ ਸਿਮਰਨ ਇਸ਼ਕ ਹੈ ਸਾਡਾ,
ਤਾਹੀਉਂ ਨਾਨਕ ਗੁਰੂ ਦੇ ਧਰਮ ਦੇ ਮੀਨਾਰ ਥਾਪੇ ਗਏ।
ਜ਼ਮਾਨਾ ਜਾਣਦੈ ਪੀ ਕੇ, ਪਿਲਾ ਕੇ ਆਪਣੇ ਸਾਕੀ ਨੂੰ,
ਅਸੀਂ ਆਪਣੇ ਹੀ ਸਾਕੀ ਦੇ ਜਨਮ ਤੋਂ ਯਾਰ ਥਾਪੇ ਗਏ।

ਅਸੀਂ ਹਾਂ ਖ਼ਾਲਸੇ, ਬੰਦ ਬੰਦ ਕਟਾਉਣਾ ਇਸ਼ਕ ਹੈ ਸਾਡਾ
ਅਸੀਂ ਜੱਗ ਨੂੰ ਸ਼ਹਾਦਤ ਦਾ ਨਵਾਂ ਅੰਦਾਜ਼ ਦੇ ਆਏ।
ਕਿਸੇ ਦਾਨੀ, ਮਹਾਂਦਾਨੀ ਨੇ ਸਾਡੀ ਰੀਸ ਕੀ ਕਰਨੀ,
ਅਸੀਂ ਬਖਸ਼ੀਸ਼ ਵਿਚ ਦਿੱਲੀ ਦਾ ਤਖ਼ਤੋ ਤਾਜ ਦੇ ਆਏ।
ਸਿੱਤਮ ਵੇਖੋ ਜ਼ਮਾਨੇ ਦੇ, ਅਸੀਂ ਪੰਜਾਬ ਦੇ ਵਾਲੀ,
ਬੁਲਾ ਕੇ "ਫੁੱਟ" ਨੂੰ ਪੰਜਾਬ ਦਾ ਸਵਰਾਜ ਦੇ ਆਏ।
ਜਿਨ੍ਹਾਂ ਦਾ ਕੇਸਰੀ ਝੰਡਾ ਦੱਰਾ-ਖ਼ੈਬਰ 'ਚ ਲਹਿਰਾਇਆ,
ਅਸੀਂ ਆਪਸ 'ਚ ਲੜ ਭਿੜਕੇ ਉਹਦੀ ਪਰਵਾਜ਼ ਦੇ ਆਏ।

ਕਿਲ੍ਹਾ 'ਜਮਰੌਦ' ਅੱਜ ਵੀ ਲੋਚਦੈ 'ਨਲੂਏ' ਦੀ ਸਰਦਾਰੀ,
ਅਸੀਂ 'ਅਟੱਕ' ਨੂੰ ਫੂਲਾ ਸਿੰਘ ਜਿਹਾ ਸ਼ਾਹਬਾਦ ਦੇ ਆਏ।
ਅਸੀਂ ਸਿੱਖਾਂ ਦੀ ਖ਼ੁਸ਼ੀ ਦੀ ਕਤਲਗਾਹ ਲਾਹੌਰ ਨੂੰ ਮੁੜ ਕੇ,
ਸ਼ਹੀਦਾਂ ਦੇ ਅਮਰ ਇਤਿਹਾਸ ਦਾ ਸਰਤਾਜ ਦੇ ਆਏ।

-o-

## ਗੁਰੂ ਰੂਪ-ਖ਼ਾਲਸਾ

ਮਹਾਂਨੂਰ, ਬਹਾਰਾਂ ਦੇ ਜਨਮਦਾਤਾ,
ਛੇੜਾਂ ਕਿਸ ਤਰ੍ਹਾਂ ਤੇਰੀ ਗੁਲਜ਼ਾਰ ਦੀ ਗੱਲ।
ਫੁੱਲ ਕੁਲ ਕਾਇਨਾਤ ਦੇ ਟੁੱਟ ਪੈਣੇ,
ਛਿੜੀ ਜਦੋਂ 'ਅਜੀਤ' 'ਜੁਝਾਰ' ਦੀ ਗੱਲ।

ਬੁੱਢੇ ਅਰਸ਼ ਦੀ ਕਮਰ ਨਾ ਟੁੱਟ ਜਾਏ,
ਛੇੜੀ ਤਾਹੀਉਂ ਨਹੀਂ ਅਜੇ ਦੀਵਾਰ ਦੀ ਗੱਲ।
ਗਿੱਠ ਗਿੱਠ ਲਾਲੀਆਂ ਚੜ੍ਹਦੀਆਂ ਕਿਣਕਿਆਂ ਤੇ,
ਛਿੜਦੀ ਜਦ ਵੀ ਤੇਰੀ ਤਲਵਾਰ ਦੀ ਗੱਲ।

ਗੱਲਾਂ ਹੈਨ ਅਨੇਕ ਜਹਾਨ ਉੱਤੇ,
ਪਰ ਜੱਗ ਤੋਂ ਵੱਖਰੀ ਤੇਰੇ ਪਰਵਾਰ ਦੀ ਗੱਲ।
ਮੇਰੀ ਕਲਮ 'ਚ ਇਤਨੀ ਜਾਨ ਕਿੱਥੇ,
ਛੇੜ ਸਕਾਂ ਮੈਂ ਤੇਰੇ ਉਪਕਾਰ ਦੀ ਗੱਲ।

ਮਹਾਂਬਲੀ, ਕੁਰਬਾਨੀ ਦੇ ਮਹਾਂ-ਸਾਗਰ,
ਲਹਿਰ ਲਹਿਰ ਜ਼ਮਾਨੇ ਨੂੰ ਵੰਡ ਦਿੱਤੀ।
ਜਿਗਰ ਕਿਸੇ ਪਾਸੇ, ਦਿਲ ਕਿਸੇ ਪਾਸੇ,
ਭਰੀ ਝੋਲ ਸੀ ਲਾਲਾਂ ਦੀ ਛੰਡ ਦਿੱਤੀ।
ਮੱਥੇ ਸ਼ਮਾਂ ਦੇ, ਵੱਟ ਨਾ ਪਿਆ ਇਕ ਵੀ,
ਭਾਵੇਂ ਆਸ਼ਕਾਂ ਸ਼ਮਾਂ ਨੂੰ ਕੰਡ ਦਿੱਤੀ।
ਇਹੋ ਜੇਹਾ ਨਹੀਂ ਕੋਈ ਬਖਸ਼ਿੰਦ ਹੋਣਾ,
ਅਸਾਂ ਤੋੜ ਦਿੱਤੀ, ਉਹਨੇ ਗੰਢ ਦਿੱਤੀ।
ਪ੍ਰੀਤ ਚੰਨ ਦੀ ਛੱਡ ਚਕੋਰ ਟੁਰ ਗਏ,
ਹੋਣੀਂ ਟੁੱਟ ਕੇ ਪਈ ਮਹਿਤਾਬ ਉਤੇ।
ਚੰਨ ਫਿਰ ਵੀ ਚਕੋਰਾਂ ਦੀ ਭਾਲ ਅੰਦਰ,
ਭੌਂਦਾ ਰਿਹਾ 'ਖਿਦਰਾਣੇ' ਦੀ ਢਾਬ ਉਤੇ।

'ਕੇਸਗੜ੍ਹ' ਦੇ ਤਖ਼ਤ ਤੇ ਖੜ੍ਹੇ ਹੋ ਕੇ,
ਉਸਨੇ ਇਸ਼ਕ ਨੂੰ ਨਵੀਂ ਵੰਗਾਰ ਦਿੱਤੀ।
ਮੰਗੇ ਸੀਸ ਤਾਂ ਆਸ਼ਕਾਂ ਸ਼ੁਕਰ ਕੀਤਾ,
ਉਹਨਾਂ ਤੇਗ ਦੀ ਜ਼ੁਲਫ਼ ਸੰਵਾਰ ਦਿੱਤੀ।
ਦਿੱਤੀ ਪਹੁਲ ਤਾਂ ਮਿੱਟੀ 'ਚ ਜਿੰਦ ਪੈ ਗਈ,
ਚਿੜੀਆਂ ਬਾਜ਼ਾਂ ਦੀ ਚਮੜੀ ਉਤਾਰ ਦਿੱਤੀ।
ਜ਼ਾਤ-ਪਾਤ ਦੇ ਸੀਨੇ ਤੇ ਖੜ੍ਹੇ ਹੋ ਕੇ,
ਉਹਨੇ ਖ਼ਾਲਸ ਪੰਚਾਇਤ ਉਸਾਰ ਦਿੱਤੀ।



ਚੁੱਕੀ ਕਲਮ ਤਾਂ ਮੋਤੀ ਖਿਲਾਰ ਦਿੱਤੇ,
ਛੱਡੇ ਤੀਰ ਤਾਂ ਮੌਤ ਸ਼ਿੰਗਾਰ ਦਿੱਤੀ।
ਮਣਕਾ ਮਣਕਾ, ਪਰਵਾਰ ਦਾ ਹਾਰ ਹੋਇਆ,
ਫਿਰ ਵੀ ਦੁਸ਼ਮਣਾਂ ਨੂੰ ਉਹਨੇ ਹਾਰ ਦਿੱਤੀ।

ਅੰਮ੍ਰਿਤ ਬਖਸ਼ ਕੇ ਪਾਤਸ਼ਾਹ ਕਹਿਣ ਲੱਗੇ,
"ਮੇਰਾ ਖ਼ਾਲਸਾ ਫ਼ੌਜ ਅਕਾਲ ਦੀ ਏ।
ਕੋਈ ਮੌਤ ਨਹੀਂ ਇਸ ਨੂੰ ਮਾਰ ਸਕਦੀ,
ਐਸੀ ਅਮਰ ਜ਼ਿੰਦਗੀ ਮੇਰੇ ਲਾਲ ਦੀ ਏ।
ਜਿਹੜੀ ਤੇਗ ਫੜਾਈ ਮੈਂ ਹੱਥ ਇਹਦੇ,
ਕੋਈ ਬਿਜਲੀ ਨਾ ਏਸ ਦੇ ਨਾਲ ਦੀ ਏ।
ਇਹਦੇ ਪੈਰਾਂ 'ਚ ਰੁਲਦੀਆਂ ਪਾਤਸ਼ਾਹੀਆਂ,
ਦੁਨੀਆਂ ਇਹਦੀ ਸਰਦਾਰੀ ਨੂੰ ਭਾਲਦੀ ਏ।

ਗੁਰੂ ਖ਼ਾਲਸਾ, ਖ਼ਾਲਸਾ ਗੁਰੂ ਹੋਇਆ,
ਰਿਸ਼ਤੇਦਾਰੀ ਵੀ ਕਿੰਨੀ ਕਮਾਲ ਦੀ ਏ।
ਮੇਰੇ ਸੰਤ ਸਿਪਾਹੀਆਂ ਨੂੰ ਆਪ ਕੁਦਰਤ,
ਮੇਰੇ ਰੂਪ ਸਰੂਪ 'ਚੋਂ ਢਾਲਦੀ ਏ।"

ਕਰਮਯੋਗੀ ਨੇ ਯੁਗਾਂ ਦੀ ਖੇਡ੍ਹ ਖੇਡ੍ਹੀ,
ਗਿਣੇ ਮਿਣੇ ਬਿਤਾਲੀਆਂ ਸਾਲਾਂ ਦੇ ਵਿਚ।
ਉਸ ਨੇ ਧਰਮ ਲਈ ਇਤਨਾ ਖ਼ੂਨ ਦਿੱਤੈ,
ਕਈ ਵਾਰ ਹੜ੍ਹ ਆਏ ਪਾਤਾਲਾਂ ਦੇ ਵਿਚ।
ਉਹਨੇ ਖ਼ਾਲਸੇ ਨੂੰ ਐਸੀ ਪਿਉਂਦ ਲਾਈ,
ਖਿੜਿਆ ਰਿਹਾ ਹੁਨਾਲਾਂ ਸਿਆਲਾਂ ਦੇ ਵਿਚ।
ਲੱਖ ਵਾਰ ਜ਼ਮਾਨਾ ਅਜ਼ਮਾ ਬੈਠੈ,
ਕਿਤਨਾ ਦੱਮ ਏ ਉਹਦਿਆਂ ਲਾਲਾਂ ਦੇ ਵਿਚ।

ਕਿਸੇ ਮਾਂ, ਨਹੀਂ ਇਸ ਤਰ੍ਹਾਂ ਪੁੱਤ ਪਾਲੇ,
ਜਿਵੇਂ ਖ਼ਾਲਸੇ ਨੂੰ ਉਹਨੇ ਪਾਲਿਆ ਏ।
ਕੋਈ ਗਗਨ, ਨਹੀਂ ਇਤਨਾ ਵਿਸ਼ਾਲ ਜਿਤਨਾ,
ਉਹਨੇ ਖ਼ਾਲਸੇ ਦਾ ਦਿਲ ਢਾਲਿਆ ਏ।

-o-

# ਤੀਰ ਕਮਾਨ

ਕਦਮ ਗ਼ੈਰਾਂ ਦੇ ਚੁੰਮਦੀ ਚਟਦੀ ਹੋਈ ਕਮਾਨ ਕੀ ਜਾਣੇਂ,
ਕਿਸ ਦੀ ਬੁਜ਼ਦਿਲੀ ਤੇ ਭੱਥਿਆਂ ਵਿਚ ਤੀਰ ਰੋਂਦੇ ਨੇ।

ਹਵਾਉ, ਬਣ ਜਾਉ 'ਕਾਸਦ' ਤੇ ਮੇਰੇ ਇਸ਼ਟ ਨੂੰ ਕਹਿਣਾ,
ਕਿ ਇਕ 'ਸਰਕਾਰ' ਦੇ ਬਾਝੋਂ ਤੇਰੇ ਬਲਬੀਰ ਰੋਂਦੇ ਨੇ।
ਫ਼ਤਹਿ ਰੋਂਦੀ ਏ ਢਾਹਾਂ ਮਾਰ, 'ਖਿਦਰਾਣੇ' ਦੀ ਢਾਬ ਉਤੇ,
ਕਿਲ੍ਹਾ 'ਜਮਰੌਦ' ਦੇ ਸੀਨੇ 'ਚ ਪਏ ਹੋਏ ਚੀਰ ਰੋਂਦੇ ਨੇ।
ਜਿਨ੍ਹਾਂ ਦੀ ਵੀਰਤਾ ਤੇ ਕੁਲ ਜ਼ਮਾਨਾ ਨਾਜ਼ ਕਰਦਾ ਸੀ,
ਉਹ ਸੂਰੇ ਕਾਇਰਤਾ ਦੀ ਪਹਿਨ ਕੇ ਜ਼ੰਜੀਰ ਰੋਂਦੇ ਨੇ।
ਜੋ ਮਾਨਵ-ਧਰਮ ਦੇ ਦੁਸ਼ਮਨ ਨੂੰ ਲੀਰੋ ਲੀਰ ਕਰਦੇ ਸਨ,
ਉਹ ਖੰਡੇ ਆਪਣਾ ਹੀ ਅਜ ਕਲੇਜਾ ਚੀਰ ਰੋਂਦੇ ਨੇ।

ਨਹੀਂ ਹਰਗਿਜ਼ ਗਿਲਾ ਮੈਨੂੰ, ਕਿਸੇ ਵੀ ਤੀਰ ਦੇ ਉਤੇ,
ਜਿਨ੍ਹਾਂ ਦੇ ਨੈਣ ਤੱਕ ਤੱਕ ਪੰਥ ਦੀ ਤਕਦੀਰ ਰੋਂਦੇ ਨੇ।
ਕਦਮ ਗ਼ੈਰਾਂ ਦੇ ਚੁੰਮਦੀ ਚਟਦੀ ਹੋਈ ਕਮਾਨ ਕੀ ਜਾਣੇਂ,
ਕਿਸ ਦੀ ਬੁਜ਼ਦਿਲੀ ਤੇ ਭੱਥਿਆਂ ਵਿਚ ਤੀਰ ਰੋਂਦੇ ਨੇ।

ਮੇਰੀ ਕਮਾਨ ਨੇ ਉਸ ਅੱਖ ਨੂੰ ਬੇਨੂਰ ਕਰ ਦਿੱਤੈ,
ਜਿਦ੍ਹੇ ਚੰਗਿਆੜਿਆਂ 'ਚੋਂ ਸ਼ਮਾਂ ਦੀ ਤਸਵੀਰ ਬਣਦੀ ਏ।
ਤੇ ਅਜ ਉਹ ਆਪਣੀ ਰਾਖੀ ਕਰਨ ਤੋਂ ਵੀ ਹੋਏ ਆਤਰ,
ਜਿਨ੍ਹਾਂ ਦੀ ਮੁੱਛ ਦੇ ਹਰ ਵਾਲ ਦੀ ਸ਼ਮਸ਼ੀਰ ਬਣਦੀ ਏ।
ਇਨ੍ਹਾਂ ਨੇ ਬੁਲਬੁਲਾਂ ਨੂੰ ਵੀ ਪਰਾਂ ਤੋਂ ਹੀਨ ਕਰ ਦਿੱਤੈ,
ਜਿਨ੍ਹਾਂ ਦੀ ਜ਼ੁਲਫ਼ ਹਰ ਆਕੀ ਲਈ ਜ਼ੰਜੀਰ ਬਣਦੀ ਏ।
ਉਏ ਕੁਝ ਤਾਂ ਮੁੱਲ ਪਾਉਣਾ ਸੀ ਉਨ੍ਹਾਂ ਅਣਖੀ ਸ਼ਹੀਦਾਂ ਦਾ,
ਜਿਨ੍ਹਾਂ ਦੇ ਖ਼ੂਨ ਵਿਚੋਂ ਪੰਥ ਦੀ ਤਕਦੀਰ ਬਣਦੀ ਏ।

ਜਿਨ੍ਹਾਂ ਦੀ ਅਣਖ ਦੇ ਸ਼ੋਹਲੇ, ਅਰਸ਼ ਤੇ ਤਮਤਮਾਉਂਦੇ ਸਨ,
ਉਨ੍ਹਾਂ ਦੀ ਬੇਬਸੀ ਤੇ ਜੰਡ ਤੇ ਕਰੀਰ ਰੋਂਦੇ ਨੇ।
ਕਦਮ ਗ਼ੈਰਾਂ ਦੇ ਚੁੰਮਦੀ ਚਟਦੀ ਹੋਈ ਕਮਾਨ ਕੀ ਜਾਣੇਂ,
ਕਿਸ ਦੀ ਬੁਜ਼ਦਿਲੀ ਤੇ ਭੱਥਿਆਂ ਵਿਚ ਤੀਰ ਰੋਂਦੇ ਨੇ।



ਮੇਰੇ ਮੁਰਸ਼ਦ, ਮੇਰੇ ਖ਼ਾਲਕ, ਮੇਰੇ ਪਾਲਕ, ਮੇਰੇ ਮਾਲਕ,
ਤੇਰੇ ਦੀਦਾਰ ਲਈ ਆਸ਼ਕ ਬੜੇ ਬੇਤਾਬ ਬੈਠੇ ਨੇ।
ਤੇਰੇ ਦਰ ਤੋਂ ਨਿਛਾਵਰ ਕਰਨ ਲਈ ਜਲਵੇ ਜਵਾਨੀ ਦੇ,
ਇਨ੍ਹਾਂ 'ਚੋਂ ਸੈਂਕੜੇ 'ਨਲੂਏ' ਦੇ ਲੈਂਦੇ ਖ਼ਾਬ ਬੈਠੇ ਨੇ।
ਇਨ੍ਹਾਂ ਤੀਰਾਂ ਦੇ ਤਿੱਖੇ ਚਿਹਰਿਆਂ ਦੀ ਚਮਕ ਦੇ ਅੰਦਰ,
ਤੇਰੇ ਦਰਬਾਰ ਦੇ ਚਾਕਰ 'ਸ਼ੇਰੇ-ਪੰਜਾਬ' ਬੈਠੇ ਨੇ।
ਹਜ਼ਾਰਾਂ ਸਿਰਲੱਥ 'ਕਪੂਰ ਸਿੰਘ ਨਵਾਬ' ਜਿਹੇ ਯੋਧੇ,
ਤੇ ਲੱਖਾਂ ਸ਼ੇਰ ਮੀਰਾਂ ਕੋਟੀਏ 'ਮਹਿਤਾਬ' ਬੈਠੇ ਨੇ।

ਮੇਰੀ ਕਮਾਨ ਨੇ ਤੀਰਾਂ ਨੂੰ ਵੀ ਬੇਬਸ ਕਰ ਦਿੱਤੈ,
ਤਾਹੀਉਂ ਅਪਣੇ ਮੁਕੱਦਰ ਤੇ ਇਹ ਹੋ ਦਿਲਗੀਰ ਰੋਂਦੇ ਨੇ।
ਕਦਮ ਗ਼ੈਰਾਂ ਦੇ ਚੁੰਮਦੀ ਚਟਦੀ ਹੋਈ ਕਮਾਨ ਕੀ ਜਾਣੇਂ,
ਕਿਸ ਦੀ ਬੁਜ਼ਦਿਲੀ ਤੇ ਭੱਥਿਆਂ ਵਿਚ ਤੀਰ ਰੋਂਦੇ ਨੇ।

ਜੋ ਥਾਂ ਥਾਂ ਟੱਕਰਾਂ ਮਾਰਨ, ਜੋ ਦਰ ਦਰ ਖ਼ਾਕ ਨੂੰ ਛਾਣਨ,
ਉਹ ਪਾਂਧੀ ਜ਼ਿੰਦਗੀ ਭਰ ਮੰਜ਼ਲਾਂ ਤੋਂ ਦੂਰ ਰਹਿੰਦੇ ਨੇ।
ਜੋ ਤੱਕ ਤੱਕ ਬੀਰ ਬਲੀਆਂ ਮਾਮਿਆਂ ਕੰਨੀਂ, ਕਰਨ ਮਾਣੇ,
ਉਹ ਸਿਰ ਦੇ ਭਾਰ ਡਿਗਦੇ ਨੇ, ਜੋ ਸਿਰ ਮਗ਼ਰੂਰ ਰਹਿੰਦੇ ਨੇ।
ਸਾਡੀ ਕਮਾਨ ਨੇ ਤੀਰਾਂ ਦੇ ਖ਼ੁਦ ਮੂੰਹ ਮੋੜ ਸੁੱਟੇ ਨੇ,
ਤੇ ਖ਼ੁਦ ਇਤਿਹਾਸ ਦੇ ਪਿੰਡੇ ਤੇ ਬਣ ਨਾਸੂਰ ਰਹਿੰਦੇ ਨੇ।
ਜੋ ਪੰਥਕ ਏਕਤਾ ਦੇ ਨਸ਼ੇ ਵਿਚ ਮਖਮੂਰ ਰਹਿੰਦੇ ਸਨ,
ਉਹ ਅੱਜ ਗ਼ੈਰਾਂ ਦੀ ਮਹਿਫ਼ਲ ਵਿਚ ਬੜੇ ਮਖ਼ਮੂਰ ਰਹਿੰਦੇ ਨੇ।

ਜਲਾ ਕੇ ਆਹਲਣਾ ਆਪਣਾ, ਪਰਾਏ ਆਹਲਣੇ ਅਗੇ,
ਇਹ ਮੰਗਤੇ ਬਣ ਕੇ ਤੇਰੇ ਪੰਥ ਦੇ ਰੱਣਬੀਰ ਰੋਂਦੇ ਨੇ।
ਕਦਮ ਗ਼ੈਰਾਂ ਦੇ ਚੁੰਮਦੀ ਚਟਦੀ ਹੋਈ ਕਮਾਨ ਕੀ ਜਾਣੇਂ,
ਕਿਸ ਦੀ ਬੁਜ਼ਦਿਲੀ ਤੇ ਭੱਥਿਆਂ ਵਿਚ ਤੀਰ ਰੋਂਦੇ ਨੇ।

ਕਿਨਾਰਾ ਅੱਖੀਉਂ ਓਹਲੇ, ਕਿਨਾਰਾ ਕਰ ਗਏ ਚੱਪੂ,
ਘਿਰੀ ਮੰਝਧਾਰ ਵਿਚ ਬੇੜੀ, ਮੁਹਾਣੇ ਦੂਰ ਬੈਠੇ ਨੇ।
ਜਿਨ੍ਹਾਂ ਤੇ ਮਾਣ ਸੀ ਤੂਫ਼ਾਨ ਬਣ, ਤੂਫ਼ਾਨ 'ਚੋਂ ਕੱਢਸਨ,
ਉਹ ਇਕੋ ਪੌਣ ਦੇ ਬੁਲ੍ਹੇ ਤੋਂ ਹੋ ਕੇ ਚੂਰ ਬੈਠੇ ਨੇ।

ਇਨ੍ਹਾਂ ਦੁੱਧ ਪੀਣ ਵਾਲੇ ਮਜਨੂਆਂ ਤੇ ਆਸ ਚੋਖੀ ਸੀ,
ਮਗਰ ਲਹੂ ਦੇਣ ਤੋਂ ਪਹਿਲਾਂ ਹੀ ਹੋ ਮਫ਼ਰੂਰ ਬੈਠੇ ਨੇ।
ਗੁਰੂ ਗੋਬਿੰਦ ਸਿੰਘ ਤੈਥੋਂ, ਜੋ ਪੀਂਦੇ ਪਹੁਲ ਖੰਡੇ ਦੀ,
ਉਹ ਅੱਜ ਗ਼ੈਰਾਂ ਤੋਂ ਘੁੱਟ ਪੀ ਕੇ ਬੜੇ ਮਸਰੂਰ ਬੈਠੇ ਨੇ।

ਇਨ੍ਹਾਂ ਨੂੰ ਕੌਣ ਸਮਝਾਏ, ਪਰਾਈ ਆਸ ਦੇ ਉਤੇ,
ਜੋ ਫੜਨਾ ਚਾਹੁਣ ਮੱਛੀ ਨੂੰ, ਉਹ ਮਾਹੀਗੀਰ ਰੋਂਦੇ ਨੇ।
ਕਦਮ ਗ਼ੈਰਾਂ ਦੇ ਚੁੰਮਦੀ ਚਟਦੀ ਹੋਈ ਕਮਾਨ ਕੀ ਜਾਣੇਂ,
ਕਿਸ ਦੀ ਬੁਜ਼ਦਿਲੀ ਤੇ ਭੱਥਿਆਂ ਵਿਚ ਤੀਰ ਰੋਂਦੇ ਨੇ।

ਜ਼ਖ਼ਮ ਤਾਜ਼ੇ ਨੇ, ਤਾਜ਼ੇ ਰਹਿਣ ਦੇ, ਮਲ੍ਹਮ ਨ੍ਹਾਂਹ ਲਾ 'ਕਾਸਦ',
ਮਤਾਂ ਕੋਈ ਚੀਸ ਗ਼ੈਰਤ ਦੀ ਸ਼ਮ੍ਹਾਂ ਮੁੜ ਕੇ ਜਗਾ ਦੇਵੇ।
ਮੇਰੇ ਪਿੰਡੇ ਤੇ ਵਰ੍ਹੀਆਂ ਅਨਗਿਣਤ ਡਾਂਗਾਂ ਦੀ ਸੁਰਖ਼ੀ ਚੋਂ,
ਮਤਾਂ ਕੋਈ ਲੀਕ ਚਾਨਣ ਦੀ, ਮੇਰੀ ਮੰਜ਼ਲ ਵਿਖਾ ਦੇਵੇ।
ਮਗਰ ਜੱਲਾਦ ਨੂੰ ਕਹਿ ਦੇ, ਹਮੇਸ਼ਾ ਰਾਤ ਨਹੀਂ ਰਹਿੰਦੀ,
ਸੰਭਲ, ਮਤ ਕਿਰਨ ਸੂਰਜ ਦੀ ਤੇਰੀ ਹਸਤੀ ਮਿਟਾ ਦੇਵੇ।
ਜਿਨ੍ਹਾਂ ਬੱਦਲਾਂ ਦੀ ਛਾਂ ਹੇਠਾਂ, ਬਣਾਇਆ ਈ ਆਹਲਣਾ ਅਪਣਾ,
ਮਤਾਂ ਉਨ੍ਹਾਂ ਦੀ ਬੁਕਲ 'ਚੋਂ ਕੋਈ ਬਿਜਲੀ ਗਿਰਾ ਦੇਵੇ।

ਸਿਤੱਮ ਵੇਖੋ ਜ਼ਮਾਨੇ ਦੇ, ਬਣੇ ਜੋ ਚੀਰ ਅਬਲਾ ਦੇ,
ਉਹ ਚੀਰ ਅਜ 'ਦਰੋਪਦੀ' ਅਗੇ ਬਿਨਾਂ ਤਕਸੀਰ ਰੋਂਦੇ ਨੇ।
ਕਦਮ ਗ਼ੈਰਾਂ ਦੇ ਚੁੰਮਦੀ ਚਟਦੀ ਹੋਈ ਕਮਾਨ ਕੀ ਜਾਣੇਂ,
ਕਿਸ ਦੀ ਬੁਜ਼ਦਿਲੀ ਤੇ ਭੱਥਿਆਂ ਵਿਚ ਤੀਰ ਰੋਂਦੇ ਨੇ।

-o-

ਟਾਈਪ ਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ।
ਫੋਨ : 94637-64811, 98760-71280